# ਮਾਨਵਤਾ ਦਾ ਮਸੀਹਾ - ਗੁਰੂ ਗੋਬਿੰਦ ਸਿੰਘ

**ਡਾ. ਜਗਜੀਤ ਸਿੰਘ**
#25, Phase 7, SAS Nagar, Mohali

ਗੁਰੂ ਗੋਬਿੰਦ ਸਿੰਘ ਜੀ ਦੀ ਕੁਲ ਸੰਸਾਰ ਨੂੰ ਅਤੇ ਇਸ ਧਰਤੀ ਤੇ ਵਸਦੀ ਸਮੁੱਚੀ ਮਨੁਖਤਾ ਨੂੰ ਸਭ ਤੋਂ ਵੱਡੀ ਦੇਣ ਇਕ ਐਸੇ ਪਰਮ ਮਨੁੱਖ ਦੀ ਘਾੜਤ ਘੁੜਨਾ ਹੈ ਜਿਸ ਦੀ ਦਿਖ ਅਤੇ ਸਰੂਪ ਰੱਬ ਵਰਗਾ ਹੋਵੇ (God made man in his own image), ਜਿਸ ਦਾ ਰਹਿਣ ਅਸਥਾਨ (ਪਿੰਡ) ਸਾਰਾ ਸੰਸਾਰ ਹੋਵੇ, ਜਿਸ ਦਾ ਪਰਿਵਾਰ ਸਾਰੀ ਮਨੁੱਖਤਾ ਹੋਵੇ, ਜਿਸ ਦਾ ਚਲਨ ਨਿਰਮਲ ਅਰਥਾਤ ਖਾਲਸ ਹੋਵੇ, ਜਿਸ ਦੀ ਮਿਤ੍ਰੱਤਾ ਤੇ ਸਾਂਝ ਕਹੇ ਜਾਂਦੇ ਨੀਚਾਂ ਤੋਂ ਵੀ ਨੀਚ ਲੋਕਾਂ ਨਾਲ ਹੋਵੇ, (ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ, ਨਾਨਕ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ ।। (ਅੰਗ 15) ਜੋ ਰੰਗ ਰੂਪ, ਜਾਤ ਪਾਤ, ਸ਼ਕਲ ਸੂਰਤ, ਅਮੀਰੀ ਗਰੀਬੀ ਦੀਆਂ ਵੰਡਾਂ ਤੇ ਨਫਰਤਾਂ ਤੋਂ ਦੂਰ ਹੋਵੇ, ਜੋ ਸੱਚੀ ਸੁੱਚੀ ਕਿਰਤ ਤੇ ਮਿਹਨਤ ਦਾ ਵਿਸ਼ਵਾਸੀ ਹੋਵੇ ਅਤੇ ਲੋੜਵੰਦਾਂ ਨਾਲ ਆਪਣੀ ਕਮਾਈ ਸਾਂਝੀ ਕਰੇ (ਵੰਡ ਛੱਕੇ), ਐਸਾ ਮਨੁੱਖ ਜੋ ਪਰਮਾਤਮਾ ਦੀ ਹੋਂਦ ਵਿਚ ਪੂਰਨ ਵਿਸ਼ਵਾਸ ਰਖਦਾ ਹੋਵੇ ਅਤੇ ਜਿਸ ਨੂੰ ਸੰਸਾਰ ਭਰ ਦੀ ਮਨੁੱਖ ਜਾਦੀ ਵਿਚ ਐਸਾ ਨਿਸ਼ਚਾ ਦ੍ਰਿੜ ਕਰਵਾਉਣ ਦਾ ਸਾਹਸ ਹੋਵੇ। (ਨਾਨਕ ਧੂੜ ਮੰਗੈ ਤਿਸ ਗੁਰਸਿਖ ਕੀ ਜੋ ਆਪ ਜਪੈ ਅਵਰਾ ਨਾਮ ਜਪਾਵੈ) ਐਸੇ ਰੱਬੀ ਰੂਪ ਖਾਲਸੇ ਦੀ ਸਿਰਜਨਾ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਮਨੁੱਖਤਾ ਨੂੰ ਸਭ ਤੋਂ ਵਡੀ ਕੇਣ ਹੈ। ਗੁਰੂ ਨਾਨਕ ਦੇਵ ਜੀ ਨੇ ਐਸੇ ਹੀ ਮਨੁੱਖ ਦਾ ਸੰਕਲਪ ਲਿਆ ਸੀ। ਜਦੋਂ ਗੁਰੂ ਜੀ ਨੂੰ ਪੁਛਿਆ ਗਿਆ-

ਪੁਛਨ ਖੋਹਲ ਕਿਤਾਬ ਨੂੰ, ਹਿੰਦੂ ਵੱਡਾ ਕਿ ਮੁਸਲਮਨੋਈ
ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ। (ਭਾਈ ਗੁਰਦਾਸ)

ਅਰਥਾਤ ਕਿਸੇ ਵਿਸ਼ੇਸ਼ ਧਰਮ ਜਾਂ ਫਿਰਕੇ ਦਾ ਧਾਰਨੀ ਹੋਣ ਨਾਲ ਨਹੀਂ, ਉੱਚੀ ਕਿਰਦਾਰ ਕਾਰਨ ਮਨੁੱਖ ਉੱਤਮ ਜਾਂ ਨੀਂਚ ਕਹਾਉਂਦਾ ਹੈ। ਨਾਕ ਜਪੋ, ਕਿਰਤ ਕਰੋ, ਵੰਡ ਛਕੋ ਦਾ ਸੰਦੇਸ਼ ਦੇਣ ਲਈ ਗੁਰੂ ਜੀ 22 ਸਾਲ ਤੋਂ ਵੱਧ ਦਾ ਸਮਾਂ ਦੇਸਾਂ ਵਿਦੇਸਾਂ ਦਾ ਭਰਮਣ ਕਰਦੇ ਰਹੇ।

ਐਸੇ ਪਰਮ ਮਨੁੱਚ ਦੀ ਉਸਾਰੀ ਪਹਿਲੇ ਨੌਂ ਗੁਰੂ ਸਾਹਿਬਾਨ ਨੇ ਕਥਨੀ ਅਤੇ ਕਰਨੀ ਰਾਹੀਂ ਕੀਤੀ।

1. ਜਾਤ ਪਾਤ ਉਚ ਨੀਚ ਦੀਆਂ ਵੰਡਾ ਖਤਮ ਕਰਨ ਲਈ ਬਾਣੀ ਵਿਚ ਉਪਦੇਸ਼ ਕੀਤਾ, ਪਰਚਾਰਿਆ ਅਤੇ ਅਮਲੀ ਰੂਪ ਵਿਚ ਬਿਠਾਇਆ, ਖੂਹਾਂ, ਸਰੋਵਰਾਂ, ਗੁਰੂ ਘਰਾਂ ਵਿਚ ਸਭਨਾਂ ਨੂੰ ਬਰਾਬਰੀ ਦਾ ਦਰਜਾ ਦਿਤਾ। 'ਗੁਰੂ ਘਰਾਂ ਵਿਚ ਸਭਨਾਂ ਨੂੰ ਬਰਾਬਰੀ ਦਾ ਦਰਜਾ ਦਿਤਾ। ਡੈਮੋਕਰੇਸੀ ਦਾ ਸ਼ੁੱਧ ਰੂਪ ਵਿਚ ਵਰਤਾਰਾ ਕੀਤਾ। 'ਗੁਰੂ ਵੀਹ ਵਿਸਵੇ, ਸੰਗਤ ਇੱਕੀ ਵਿਸਵੇ ' ਕਹਿ ਕੇ ਸਹੀ ਲੋਕ-ਰਾਜ ਦੀ ਨੀਂਹ ਰਖੀ। ਫਾਲਤੂ, ਫੋਕੀਆਂ, ਰੀਤਾਂ, ਰਸਮਾਂ, ਰਵਾਜਾਂ ਤੇ ਪਾਖੰਡਾਂ ਤੋਂ ਮੁਕਤ ਕਰਕੇ ਲੋਕਾਂ ਨੂੰ ਇਕ ਰੱਬ ਦੀ ਭਗਤੀ ਵਿਚ ਜੋੜਿਆ,'ਏਕ ਪਿਤਾ ਏਕਸ ਕੇ ਹਮ ਬਾਰਕ' ਦਾ ਸੰਕਲਪ ਹਰ ਸ਼ਬਦ ਰਾਹੀਂ, ਹਰ ਅਮਲ ਰਾਹੀਂ, ਲੋਕ ਮਨਾਂ ਵਿਚ ਵਸਾਇਆ। ਲੋਕ ਮਨਾਂ ਵਿਚ ਸਾਹਸ ਅਤੇ ਸੈਵਮਾਨ ਦੀ ਭਾਵਨਾ ਪ੍ਰਜਵਲਤ ਕੀਤੀ। ਲੋਕਾਂ ਨੇ ਗੁਰੂ ਸਾਹਿਬਾਨ ਨੂੰ ਸੱਚੇ ਪਾਤਸ਼ਾਹ ਮੰਨਿਆ ਤੇ ਵਕਤੀ ਹੁਕਮਰਾਨਾ ਨੂੰ ਝੂਠੇ ਰਾਜੇ। ਐਸੇ ਆਦਰਸ਼ਾਂ ਦੀ ਪਾਲਨਾ ਤੇ ਪਰਚਾਰ ਕਾਰਨ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਨੂੰ ਸ਼ਹੀਦ ਕੀਤਾ ਗਿਆ। ਇਸ ਤਰ੍ਹਾਂ 25● ਸਾਲ ਦੀ ਤਿਆਰੀ ਪਿਛੋਂ 1699 ਦੀ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਪਰਮ ਮਨੁੱਖ 'ਖਾਲਸਾ ' ਦੀ ਸਿਰਜਨਾ ਕੀਤੀ। ਐਸਾ ਪਰਮ ਮਨੁੱਖ ਹੀ ਮਨੁੱਖ ਹੀ ਸਮੁੱਚੀ ਮਨੁੱਖਤਾ ਦਾ ਮਸੀਹਾ ਬਣ ਸਕਦਾ ਹੈ, ਆਦਰਸ਼ ਹੋ ਸਕਦਾ ਹੈ, ਮਨੁੱਖ ਮਨੁੱਖ ਵਿਚਕਾਰ, ਸਮਾਜਾਂ, ਧਰਮਾਂ, ਦੇਸ਼ਾ ਵਿਚਕਾਰ ਪੈਦਾ ਹੋਈ ਨਫਰਤ ਤੇ ਘ੍ਰਿਣਾ ਨੂੰ ਘਟਾ ਸਕਦਾ ਹੈ, ਐਸਾ ਮਨੁੱਖ ਹੀ ਕੁਲ ਸੰਸਾਰ ਨੂੰ ਕੁਲ ਮਨੁੱਖਤਾ ਨੂੰ ਇਦਕ ਪਰਿਵਾਰ ਦੀ ਪਿਆਰ ਭਾਵਨਾ ਵਿਚ ਬੰਨਣ ਦੀ ਸੰਭਾਵਨਾ ਰਖਦਾ ਹੈ। ਹਿੰਦੁਸਤਾਨ ਨੂੰ ਆਜ਼ਾਦ ਹੋਏ 63 ਸਾਲ ਹੋ ਚੁਕੇ ਹਨ। ਸਵਿਧਾਨ ਦੇ ਕਾਨੂੰਨਾਂ ਅਤੇ ਕ੍ਰੋੜਾਂ ਰੁਪਿਆਂ ਦੇ ਖਰਚਿਆਂ ਦੇ ਬਾਵਜੂਦ ਜਾਤ ਪਾਤ ਅਤੇ ਉਚ ਨੀਚ ਦੀਆਂ ਵੰਡਾਂ ਅੱਜ ਵੀ ਭਾਰਤੀ ਸਮਾਜ ਨੂੰ ਖੰਡ ਖੰਡ ਕੀਤਾ ਹੋਇਆ ਹੈ। ਐਸੇ ਪਰਮ ਮਨੁੱਖ ਖਾਲਸੇ ਨੂੰ 'ਸੰਤ-ਸਿਪਾਈ' ਦਾ ਲਕਬ ਦਿਤਾ। ਇਸ ਦਾ ਭਾਵ ਇਹ ਹੈ, ਕਿ ਖਾਲਸਾ ਸੰਤ-ਸਰੂਪ ਭਗਤ ਵੀ ਹੈ ਅਤੇ ਉੱਚਾ-ਸੁੱਚਾ ਕਰਨਾ ਹੈ, ਫੇਰ ਸਮਾਜ ਅਤੇ ਸੰਸਾਰ ਨੂੰ ਉੱਚੇ ਸੁੱਚੇ ਆਚਰਨ ਲਈ ਪ੍ਰੇਰਤ ਕਰਨਾ ਹੈ। ਸੇਧ ਗੁਰਬਾਨੀ ਤੋਂ ਲੈਣੀ ਹੈ:

ਪ੍ਰਥਮੇ ਮਨ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ।। ਅੰਗ-381

ਮਨ ਪਰਬੋਧਣ ਦੇ ਸਾਧਨ ਹਨ- ਪਰਮਾਤਮਾ ਵਿਚ ਪੂਰਨ ਵਿਸ਼ਵਾਸ, ਉਸ ਨੂੰ ਸਾਰੇ ਬ੍ਰਹਿਮੰਡ ਦਾ ਰਚੇਤਾ ਤੇ ਪਾਲਣਹਾਰ ਮੰਨਣਾ। ਇਸ ਨੂੰ ਦ੍ਰਿੜ ਕਰਨ ਲਈ ਸਾਧ-ਸੰਗਤ ਕਰਨੀ, ਨਾਮ-ਜਪੁ-ਸਿਮਰਨ ਕਰਨਾ, ਗੁਰਬਾਨੀ ਪੜ੍ਹਨੀ, ਵਿਚਾਰਨੀ ਤੇ ਇਸ ਤੇ ਅਮਲ ਕਰਨਾ, ਕਿਰਤ ਕਰਨੀ ਤੇ ਵੰਡ ਛਕਣਾ, ਨਿਮਰ ਰਹਿ ਕੇ ਸੇਵਾ ਕਰਨੀ,ਸਰਬੱਤ ਦਾ ਭਲਾ ਮੰਗਣਾ ਤੇ ਇਸ ਨੂੰ ਅਮਲ ਵਿਚ ਲਿਆਉਣਾ ਲਈ ਕਿਰਿਆਸ਼ੀਲ ਹੋਣਾ, ਖਾਲਸਾ ਪੰਥ ਦੀਆਂ ਰਹਿਤਾਂ ਧਾਰਨ ਕਰਨੀਆਂ ਅਤੇ ਕੁਰਹਿਤਾਂ ਤੋਂ ਦੂਰ ਰਹਿਣਾ।

ਫੇਰ ਸਾਰੀ ਮਨੁੱਖਤਾ ਨੂੰ ਆਪਣੇ ਪਿਆਰ-ਕਲਾਵੇ ਵਿਚ ਲੈਕੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ ਦੀ ਸੋਝੀ ਦੇਣੀ। ਆਪ ਦ੍ਰਿੜ ਕਰਨਾ ਤੇ ਲੋਕਾਂ ਨੂੰ ਸੰਦੇਸ਼ ਦੇਣਾ ਕਿ ਹਰੇਕ ਮਨੁੱਖ ਵਿਚ ਰੱਬੀ ਜੋਤਿ ਹੈ, ਇਸ ਤਰ੍ਹਾਂ ਸਾਰੀ ਮਨੁੱਖਤਾ ਅੰਦਰ ਸਥਿਤ ਜੋਤਿ ਦੀ ਸਭਨਾ ਦੀ ਪ੍ਰਸਪਰ ਸਾਂਝ ਹੈ, ਇਸ ਪਖੋਂ ਸਾਰੀ ਮਨੁੱਖਤਾ ਇਕ ਹੈ, ਇਕ ਪਿਤਾ ਦੇ ਪੁੱਤਰ ਹੋਣ ਨਾਤੇ ਸਾਰੇ ਮਨੁੱਖ ਭਰਾ ਭਰਾ ਹਨ, ਭੂਗੋਲਿਕ ਕਾਰਨਾਂ ਕਰਕੇ ਬਾਹਰੀ ਰੰਗ, ਰੂਪ, ਸ਼ਕਲਾਂ ਵਿਚ ਅੰਤਰ ਦਿਸਦਾ ਹੈ, ਇਸ ਬਾਹਰੀ ਅੰਤਰ ਕਾਰਨ ਕਿਸੇ ਨੂੰ ਵੱਡਾ ਛੋਟਾ, ਉਚਾ ਨੀਵਾਂ ਮਨ ਕੇ ਵਿਤਕਰਾ ਕਰਨਾ, ਨਫਰਤ ਕਰਨੀ ਜਾਂ ਬਦਸਲੂਕੀ ਕਰਨੀ ਪਰਮਾਤਮਾ ਦੀ ਰਜ਼ਾ ਦੇ ਵਿਰੁੱਧ ਹੈ। ਸਾਰੇ ਸੰਸਾਰ ਵਿਚ ਐਸੀ ਭਾਵਨਾ ਪੈਦਾ ਕਰਨੀ ਜਿਸ ਦਾ ਸੰਕਲਪ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਉਪਲਬੱਧ ਹੈ। ਗੁਰੂ ਜੀ ਦੇ ਇਸ ਖਿਆਲ ਨੂੰ ਸੰਸਾਰ ਪੱਧਰ ਤੇ ਪਰਚਾਰਨਾ-

ਦੇਹੁਰਾ ਮਸੀਤ ਹੋਈ ਪੂਜਾ ਔ ਨਿਮਾਜ਼ ਓਈ।।
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਊ ਹੈ।।
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।
ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ।
ਅਲਾ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਭੈ, ਏਕ ਹੀ ਬਨਾਉ ਹੈ।।

ਅਕਾਲ ਉਸਤਤ ਪਾ. 10

ਸੰਨ 1701 ਵਿਚ ਹੋਏ ਅਨੰਦਪੁਰ ਸਾਹਿਬ ਦੇ ਯੁੱਧ ਵਿਚ ਭਾਈ ਘਨ੍ਹਈਆ ਜੀ ਨੇ ਦੁਸ਼ਮਣ ਫੌਜਾਂ ਦੇ ਜ਼ਖਮੀ ਸਿਪਾਹੀਆਂ ਦੀ ਸੇਵਾ ਕਰਕੇ ਗੁਰੂ ਦੇ ਮਿਸ਼ਨ ਨੂੰ ਅਮਲੀ ਰੂਪ ਦਿਤਾ। ਰੈਡ-ਕਰਾਸ ਦਾ ਅਸਲ ਬਾਨੀ ਘਨ੍ਹਈਆ ਹੈ।

2. ਸੰਤ ਸਿਪਾਹੀ ਦਾ ਦੂਜਾ ਮੀਰੀ ਗੁਣ ਸੰਤ ਹੋਣ ਦੇ ਨਾਲ ਨਾਲ ਸਿਪਾਹੀ ਹੋਣਾ ਹੈ। ਐਸਾ ਮਨੁੱਖ ਜੋ ਮਨ-ਆਤਮਾ ਕਰਕੇ ਹਰ ਸਮੇਂ ਪਰਮਾਤਮਾ ਨਾਲ ਜੁੜਿਆ ਰਹੇ, ਨਾਮ-ਬਾਣੀ ਉਸ ਦੇ ਜੀਵਨ ਦਾ ਆਧਾਰ ਹੋਵੇ, ਸੰਤ-ਸਰੂਪ ਹੋਵੇ ਅਤੇ ਨਾਲ ਹੀ ਉਹ ਤੰਦਰੁਸਤ ਸਰੀਰ ਵਾਲਾ ਗੁਰੂ ਦਾ ਸਿਪਾਹੀ ਹੋਵੇ ਜੋ ਹਰ ਸਮੇਂ ਜ਼ੁਲਮ, ਗ਼ੁਲਾਮੀ ਅਤੇ ਬੇਇਨਸਾਫੀ ਵਿਰੁੱਧ ਜੂਝਣ ਲਈ ਤਿਆਰ ਹੋਵੇ। ਵੱਡੇ ਵੱਡੇ ਰਾਜਿਆਂ ਮਹਾਰਾਜਿਆਂ ਦੀਆਂ ਸੈਨਾਵਾਂ ਅਤੇ ਅਜੋਕੀਆਂ ਸੰਸਾਰਕ ਹਕੂਮਤਾਂ ਜ਼ਰ ਜੋਰੂ ਜ਼ਮੀਨ ਲਈ ਜਾਂ ਦੂਜਿਆਂ ਉਪਰ ਆਪਣੀ ਧੌਂਸ ਜਮਾਣ ਲਈ ਲੜਦੇ ਮਰਦੇ ਅਤੇ ਮਾਰਦੇ ਆਏ ਹਨ। ਇਨ੍ਹਾਂ ਸਿਪਾਹੀਹਆਂ ਦਾ ਕਿਰਦਾਰ ਦੁਸ਼ਮਨ ਨੂੰ ਬੇਰਹਿਮੀ ਨਾਲ ਮਾਰਨਾ, ਧਨ ਦੌਲਤ ਅਤੇ ਔਰਤਾਂ ਦੀ ਇਜ਼ਤ ਲੁਟਣਾ ਰਿਹਾ ਹੈ ਪਰ ਗੁਰੂ ਗੋਬਿੰਦ ਸਿੰਘ ਦੀ ਖਾਲਸਾ ਫੌਜ ਦਾ ਸਿਪਾਹੀ ਧਰਮ ਅਤੇ ਨਿਸ਼ਚਿਆਂ ਦੀ ਆਜ਼ਾਦੀ ਲਈ, ਮਜ਼ਲੂਮ ਦੀ ਰਖਿਆ ਲਈ ਅਤੇ ਜ਼ਾਲਮ ਨੂੰ ਸੋਧਣ ਲਈ ਲੜਦਾ ਹੈ ਤੇ ਐਸੇ ਕਰਤੱਵ ਲਈ ਸਦਾ ਹੀ ਕੁਰਬਾਨੀ ਦੇਣ ਲਈ ਤੱਤਪਰ ਰਹਿੰਦਾ ਹੈ।

ਸੰਤ-ਸਿਪਾਹੀ ਵਿਚਾਰਧਾਰਾ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੇ ਸਮੇ ਹੀ ਬੱਝ ਗਿਆ ਸੀ ਜਦੋਂ ਗੁਰੂ ਜੀ ਨੇ ਲੋਕਾਂ ਨੂੰ ਮਾਨਸਿਕ ਗੁਲਾਮੀ ਤੋਂ ਮੁਕਤ ਹੋਣ ਲਈ ਪ੍ਰੇਰਿਆ। ਉਨ੍ਹਾਂ ਨੇ ਧਾਰਮਿਕ ਆਜ਼ਾਦੀ ਲਈ ਧਰਮ ਦੇ ਠੇਕੇਦਾਰਾਂ ਦੀਆਂ ਭੈੜੀਆਂ ਕਰਤੂਤਾਂ ਨੂੰ ਨਸ਼ਰ ਕਰਕੇ ਲੋਕ ਮਨਾਂ ਨੂੰ ਉਨ੍ਹਾਂ ਦੀ ਗ਼ੁਲਾਮੀ ਤੋਂ ਆਜ਼ਾਦ ਹੋਣਾ ਸਿਖਾਇਆ। ਕਾਜ਼ੀ, ਬ੍ਰਾਹਮਣ ਅਤੇ ਯੋਗੀ, ਤਿੰਨਾਂ ਆਗੂਆਂ ਨੂੰ ਮਲਖਾਣੇ, ਜੀਆਂ ਕੋਹਣੇ ਅਤੇ ਅਗਿਆਨੀ ਦਸਕੇ ਸਮਾਜਕ ਅਤੇ ਧਾਰਮਿਕ ਬਰਬਾਦੀ ਦਾ ਜ਼ੁਮੇਵਾਰ ਠਹਿਰਾਇਆ। ਗੁਰੂ ਜੀ ਦਾ ਫੁਰਮਾਨ ਹੈ-

ਕਾਦੀ ਕੂੜੁ ਬੋਲਿਮਲੁ ਖਾਇ।
ਬ੍ਰਾਹਮਣ ਨਾਵੈ ਜੀਆਂ ਘਾਇ।।
ਜੋਗੀ ਜੁਗਤਿ ਨ ਜਾਣੇ ਅੰਧੁ।।

ਤੀਨੇ ਓਜਾੜੇ ਕਾ ਬੰਧੁ॥ ਅੰਗ - 662

ਜ਼ਾਲਮ ਹੁਕਮਰਾਨਾ ਨੂੰ ਤਾੜਨਾ ਕਰਦਿਆਂ ਆਖਿਆ-

ਰਾਜੇ ਸ਼ੀਹ ਮੁਕਦਮ ਕੁਤੇ॥ ਅੰਗ - 1286

ਗੁਰੂ ਨਾਨਕ ਦੇਵ ਜੀ ਨੇ ਐਸਾ ਮਨੁੱਖ ਦੀ ਸਿਰਜਨਾ ਦਾ ਸੰਕਲਪ ਦਿਤਾ ਜੋ ਸੱਚ, ਨਿਆਂ ਧਰਮ ਖਾਤਰ ਮਰਨ ਲਈ ਸਦਾ ਤੱਤਪਰ ਰਹਿੰਦਾ ਹੈ। ਫ਼ੁਰਮਾਨ ਹੈ-

ਜਉ ਤਉ ਪ੍ਰੇਮ ਖੇਲਣ ਕਾ ਚਾਉ॥

ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਅੰਗ-1412

ਗੁਰੂ ਹਰਿ ਗੋਬਿੰਦ ਸਾਹਿਬ ਵੇਲੇ ਮੀਰੀ- ਪੀਰੀ ਦਾ ਪਰਤੱਖ ਤੌਰ ਤੇ ਸੁਮੇਲ ਹੋਇਆ, ਅਕਾਲ ਤਖ਼ਤ ਦੀ ਸਿਰਜਨਾ ਹੋਈ, ਨੇਜਿਆਂ, ਤਲਵਾਰਾਂ, ਢਾਲਾਂ ਨਾਲ ਸ਼ਸਤਰਬੱਧ ਘੋੜ-ਸਵਾਰ ਸੰਤ-ਸਿਪਾਹੀ ਗੁਰੂ ਜੀ ਦੀ ਕਮਾਨ ਹੇਠ ਚਾਰ ਵਜਰ ਮੁਗ਼ਲਾਂ ਨਾਲ ਲੋਹੋ-ਲਾਖੇ ਹੋਏ ਤੇ ਜਿਤਾਂ ਪ੍ਰਾਪਤ ਕਰਕੇ ਸਿਖ ਲੋਕ-ਲਹਿਰ ਦਾ ਨਵਾਂ ਕਾਂਡ ਲਿਖਿਆ। ਏਸੇ ਲੜੀ ਵਿਚ ਖਾਲਸੇ ਦੀ ਸਿਰਜਨਾ ਗੁਰੂ ਨਾਨਕ ਦੇਵ ਦੇ ਸੰਤ-ਸਿਪਾਹੀ ਸੰਦਕਲਪ ਦੀ ਸੰਪਨਤਾ ਸੀ। ਨਿਮਾਣੇ ਨਿਤਾਣੇ ਲੋਕਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਗੁਰੂ ਜੀ ਨੇ ਉਨ੍ਹਾਂ ਦੀ ਹੋਣੀ ਬਦਲ ਦਿਤੀ, ਅਨੰਦਪੁਰ ਵਿਖੇ ਉਨ੍ਹਾਂ ਨੂੰ ਸ਼ਸਤ੍ਰਬੱਧ ਕੀਤਾ ਗਿਆ, ਨੈਜ਼ਾਬਾਜ਼ੀ ਵਿਚ ਨਿਪੁੰਨ ਕਰਕੇ ਦੋ ਧੜੇ ਬਣਾ ਕੇ ਜੰਗ ਦੇ ਜੌਹਰ ਸਿਖਾਏ। ਟਨੰਦਪੁਰ ਦੀਆਂ ਜੰਗਾ ਵਿਚ, ਚਮਕੌਰ ਦੀ ਲੜਾਈ ਵਿਚ ਅਤੇ ਖਿਦਰਾਣੇ ਦੀ ਢਾਬ ਤੇ ਇਨ੍ਹਾਂ ਮੁਠੀਭਰ ਸੂਰਮਿਆਂ ਨੇ ਜ਼ਾਲਮ ਮੁਗ਼ਲਾਂ ਨਾਲ ਡੱਟ ਕੇ ਮੁਕਾਬਲਾ ਕੀਤਾ ਅਤੇ ਦਸਮ ਪਿਤਾ ਦੇ ਮਿਸ਼ਨ ਦੀ ਪੂਰਤੀ ਲਈ, ਅਤੇ ਕੌਮ ਦੀ ਅਣਖ ਤੇ ਸਵੈਮਾਨ ਲਈ, ਹੱਸ ਹੱਸ ਕੇ ਜਾਨਾਂ ਵਾਰੀਆਂ। ਤਕਰੀਬਨ ਇਕ ਸੌ ਸਾਲ ਸਿੰਘ ਮੁਗ਼ਲ ਤੇ ਦੁਰਾਨੀਆਂ ਨਾਲ ਜੂਝਦੇਂ ਰਹੇ, ਤੇ ਬੇਅੰਤ ਕੁਰਬਾਨੀਆਂ ਪਿਛੋਂ ਜਰਵਾਣਿਆਂ ਨੂੰ ਦਰਾ ਖੈਬਰੋਂ ਪਾਰ ਭਜਾ ਕੇ ਆਜ਼ਾਦੀ ਦਾ ਸਾਹ ਲਿਆ। ਇਹ ਹੈ ਖਾਲਸੇ ਦਾ ਸੁਨਹਿਰੀ ਇਤਿਹਾਸ ਜੋ ਹਿੰਦੁਸਤਾਨ ਦੀ ਆਜ਼ਾਦੀ ਦਾ ਪਹਿਲਾ ਕਾਂਡ ਹੋਣਾ ਚਾਹੀਦਾ ਸੀ ਪਰ ਤੰਗ ਸੋਚਾਂ ਨੇ ਐਸਾ ਨਹੀਂ ਕੀਤਾ। ਗੁਰੂ ਜੀ ਨੈ ਆਪਣੀ ਰਚਨਾ ਵਿਚ ਸੰਤ-ਸਿਪਾਹੀ ਦੇ ਕਿਰਦਾਰ ਨੂੰ ਐਸਾ ਦੱਸਿਆ ਹੈ -

"ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿਤ ਮੈ ਜੁਧੁ ਬੀਚਾਰੈ" ਦੇਹ ਅਨਿਤ ਨ ਨਿੱਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ। ਧੀਰਜ ਧਾਮ ਬਨਾਇ ਇ ਹੈ ਤਨੁ, ਬੁਧਿ ਸੁ ਦੀਪਕ ਜਿਉ ਓਜੀਆਰੈ॥ ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ" ਅਰਥਾਤ ਸੰਤ-ਸਿਪਾਹੀ ਖਾਲਸੇ ਦੇ ਮੁਖਾਰਬਿੰਦ ਤੇ ਸਦਾ ਨਾਮ ਦੀ ਧੁਨੀ ਚਲਦੀ ਰਹਿੰਦੀ ਹੈ ਤੇ ਅੰਦਰ ਹਿਰਦੇ ਵਿਚ ਸਦਾ ਵਿਸ਼ੇ, ਵਿਕਾਰਾਂ ਤੇ ਦੋਖੀਆਂ ਵਿਰੁੱਧ ਜੰਗ। ਉਸ ਦਾ ਮਨ ਧੀਰਜ ਦਾ ਘਰ ਅਤੇ ਬੁੱਧੀ ਦੀਪਕ ਵਾਂਗ ਪ੍ਰਕਾਸ਼ਮਾਨ ਹੁੰਦੀ ਹੈ। ਕਾਇਰਤਾ ਉਸ ਤੋਂ ਕੋਹਾਂ ਮੀਲ ਦੂਰ ਰਹਿੰਦੀ ਹੈ ਤੇ ਉਹ ਸਦਾ ਚੜ੍ਹਦੀ ਕਲਾ ਵਿਚ ਵਿਚਰਦਾ ਹੈ।

ਸੰਸਾਰ ਵਿਚ ਤੰਬਾਕੂ ਸੇਵਨ ਤੋਂ ਪੈਦਾ ਹੋਣ ਵਾਲੇ ਰੋਗਾਂ ਦੇ ਸਰਵੇ ਹੋਣੇ ਸ਼ੁਰੂ ਹੋਏ ਹਨ ਤੇ ਹੁਣ ਸਰਕਾਰਾਂ ਇਨ੍ਹਾਂ ਭਿਆਨਕ ਰੋਗਾਂ ਦੀ ਰੋਕਥਾਮ ਲਈ ਚਿੰਤਾਤੁਰ ਹੋ ਰਹੀਆਂ ਹਨ। Global Adult Tobacco Survey ਅਨੁਸਾਰ ਤੰਬਾਕੂ ਦੇ ਧੂਮਰਪਾਨ ਜਿਵੇ ਸਿਗਰਟ, ਬੀੜੀ, ਸਿਗਾਰ ਆਦਿ ਨਾਲੋਂ ਕਿਤੇ ਵੱਧ ਵਰਤੋਂ ਛਠਰਾਕ;ਕਤਤ ਤੰਬਾਕੂ ਦੀ ਹੋ ਰਹੀ ਹੈ। ਭਾਰਤੀ ਨੌਜਵਾਨਾਂ ਵਿਚੋ ਂ 26% ਤੰਬਾਕੂ ਦੀ ਵਰਤੋਂ ਦੰਦਾ ਵਿਚ ਚਬਾਕੇ, ਮਸੂੜਿਆਂ ਤੇ ਮੱਲ ਕੇ, ਨੱਕ ਵਿਚ ਨਸਵਾਰ ਰਾਹੀਂ ਅਤੇ ਕਈ ਤਰ੍ਹਾਂ ਦੇ ਗੁੱਟਕੇ, ਗੋਲੀਆਂ ਖਾਕੇ ਕਰਦੇ ਹਨ ਜਦ ਕਿ ਧੂਮਰਪਾਨ ਵਾਲਿਆਂ ਖਾਕੇ ਕਰਦੇ ਹਨ ਜਦ ਕਿ ਧੂਮਰਪਾਨ ਵਾਲਿਆਂ ਗਿਣਤੀ 14% ਹੈ। ਦੰਬਾਕੂ ਵਰਤਣ ਵਾਲਿਆਂ ਵਿਚ ਮਰਦਾਂ ਦੀ ਗਿਣਤੀ 33% ਹੈ ਜਦਕਿ ਔਰਤਾਂ ਦੀ ਔਸਤ 18% ਹੈ। ਸ਼ਹਿਰਾਂ ਨਾਲੋਂ ਦਿਹਾਤੀ ਇਲਾਕੇ ਵਿਚ ਧੂਆਂ-ਰਹਿਤ ਤੰਬਾਕੂ ਦੀ ਵਰਤੋਂ ਵਧੇਰੇ ਹੈ। ਕੇਂਦਰੀ ਸਰਕਾਰ ਦੇ ਸਿਹਤ ਵਿਭਾਗ ਨੂੰ ਤੰਬਾਕੂ ਵਰਤੋਂ ਤੋਂ ਪੈਦਾ ਹੋਣ ਵਾਲੀਆਂ ਭਿਆਨਦਕ ਬੀਮਾਰੀਆਂ ਦੀ ਚਿੰਤਾ ਲਗੀ ਹੋਈ ਹੈ। ਇਸ ਵੇਲੇ ਕੇਵਲ ਧੂਏ ਵਾਲੀਆਂ ਵਸਤਾਂ ਜਿਵੇਂ ਸਿਗਰਟ, ਬੀੜੀ, ਆਦਿ ਤੇ ਹੀ ਟੈਕਸ ਹੈ, ਸਰਕਾਰ ਤੰਬਾਕੂ ਵਾਲੀਆਂ ਸਾਰੀਆਂ ਵਸਤਾਂ ਤੇ ਟੈਕਸ ਲਾਉਣਾ ਚਾਹੁੰਦੀ ਹੈ। ਰੀਪੋਰਟ ਦੇ ਅੰਤ ਵਿਚ ਲਿਖਿਆ ਹੈ ਕਿ ਤੰਬਾਕੂ ਸੇਵਨ ਨਾਲ ਪੈਦਾ ਹੋਣ ਵਾਲਿਆਂ ਬੀਮਾਰੀਆਂ ਨਾਲ ਕੇਵਲ ਭਾਰਤ ਵਿਚ ਇਕ ਸਾਲ ਵਿਚ 9 ਲੱਖ ਬੰਦੇ ਮਰਦੇ ਹਨ। ਟੀ.ਬੀ. ਤਪਦਿਕ ਨਾਲ ਹੋਣ ਵਾਲੀਆ ਕੁਲ ਮੌਤਾਂ ਵਿਚੋਂ 4●% ਲੋਕ ਤੰਬਾਕੂ ਸੇਵਨ ਕਾਰਨ ਮਰਦੇ ਹਨ। ਤੰਬਾਕੂ ਕਾਰਨ ਗਲੇ ਦੇ ਕੈਂਸਰ ਅਤੇ ਫੇਫੜਿਆਂ ਦੇ ਕੈਂਸਰ ਨਾਲ ਦੁਨਿਆਂ ਭਰ ਦੇ ਹਸਪਤਾਨ ਭਰੇ ਪਏ ਹਨ। ਗੁਰੂ ਗੋਬਿੰਦ ਸਿੰਘ ਜੀਦੇ ਪਿਆਰ ਵਿਚ ਵਸਦਸੀ ਖਾਲਸਾ ਕੌਮ ਤੰਬਾਕੂ ਕੋਹੜ ਤੋਂ ਕੋਹਾਂ ਦੂਰ ਹੈ।ਪੂਰੀਦੀ ਪੂਰੀ ਕੌਮ ਤੰਬਾਕੂ ਤੋਂਦੂਰ ਹੋਵੇ, ਕੀ ਇਹ ਗੁਰੂ ਦੀ ਕਰਾਮਾਤ ਨਹੀ? ਜਿਥੇ ਕਿਤੇ ਵੀ ਇਸ ਜਗਤ-ਜੂਠ ਤੰਮਾਕੂ ਕੀ ਵਰਤੋਂ ਕਿਸੇ ਰੂਪ ਵਿਚ ਹੋ ਰਹੀ ਹੈ, ਉਸ ਨੂੰ ਪਰਚਾਰ ਤੇ ਕਾਨੂੰਨ ਰਾਹੀਂ ਅਤਿ ਜ਼ਰੂਰੀ ਹੈ।

4 . ਸ਼ਰਾਬ ਅਤੇ ਹੋਰ ਨਸ਼ਿਆਂ ਦੀ ਵਰਤੋਂ : ਜਦੋਂ ਗੁਰੂ ਗੋਬਿੰਦ ਜੀ ਨੇ ਤੰਬਾਕੂ ਨੂੰ ਜਗਤ-ਜੂਠ ਕਹਿਕੇ ਇਸ ਨੂੰ ਬੱਜਰ ਕੁਰਹਿਤ ਕਿਹਾ ਤਾਂ ਇਸ ਦਾ ਭਾਾਵ ਇਹ ਸੀ ਕਿ ਸਾਰੇ ਨਸ਼ੇ, ਤੰਬਾਕੂ, ਸ਼ਰਾਬ, ਅਫੀਮ, ਭੁੱਕੀ, ਚਰਸ, ਗਾਂਜਾ ਆਦਿ ਦੀ ਵਰਤੋਂ ਗੁਰੂ ਦੇ ਸਿਖ ਲਈ ਵਿਵਰਜਿਤ ਹੈ।

ਨਸ਼ਿਆਂ ਨਾਲ ਕੇਵਲ ਬਰਬਾਦੀ ਹੀ ਬਰਬਾਦੀ ਹੁੰਦੀ ਹੈ। ਧਨ ਦੀ, ਮਨ ਦੀ ਅਕੱਲ ਦੀਠ ਸਰੀਰ ਦੀ, ਘਰ ਦੀ, ਸਮਾਜ ਦੀ ਅਤੇ ਦੇਸ਼ ਦੀ। ਗੁਰਬਾਨੀ ਵਿਚ ਇਸ ਦੀ ਵਰਤੋਂ ਦੀ ਭਰਪੂਰ ਨਖੇਧੀ ਕੀਤੀ ਹੈ-

ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥ ਅੰਗ -399

ਸ਼ਰਾਬ ਪੀਣ ਵਾਲੇ ਅਤੇ ਨਸ਼ੇ ਕਰਨ ਵਾਲਿਆਂ ਨੂੰ ਪਾਗਲ ਤੇ ਵਿਭਚਾਰਨ ਇੱਸਤ੍ਰੀ ਦੇ ਪਤੀ ਸਮਾਨ ਕਿਹਾ ਹੈ। ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ -

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ..
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ..
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥ ਅੰਗ-554

ਅਰਥਾਤ ਸ਼ਰਾਬ ਪੀਣ ਵਾਲੇ ਦੀ ਹੋਸ਼ ਗੁੰਮ ਹੋ ਜਾਂਦੀ ਹੈ, ਆਪਣੇ ਪਰਾਏ, ਬੁਰੇ ਭਲੇ ਦੀ ਪਛਾਨ ਨਹੀਂ ਰਹਿੰਦੀ। ਸ਼ਰਾਬੀ ਅਰਲ ਬਰਲ ਗੰਦ ਬੋਲਦਾ ਹੈ ਅਤੇ ਸਾਰੀ ਮਾਨ ਮਰਿਆਦਾ ਖਤਮ ਕਰਕੇ ਮਾਤਾ ਪਿਤਾ, ਬੱਚੇ, ਗਵਾਂਢੀ ਸਭ ਨਾਲ ਗੰਦੀ ਭਾਸ਼ਾਂ ਬੋਲਕੇ ਨਫਰਤ ਤੇ ਲੜਾਈ ਝਗੜੇ ਸਹੇੜਦਾ ਹੈ।

ਪਹਿਲੇ ਨੌਂ ਗੁਰੂਆਂ ਨੇ ਸਿਖ ਸਮਾਜ ਨੂੰ ਨਸ਼ਿਆਂ ਦੀ ਵਰਤੋਂ ਤੋਂ ਦੂਰ ਰਖਿਆ, ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਪਾਨ ਸਮੇਂ ਇਨ੍ਹਾਂ ਦੀ ਵਰਤੋਂ ਪੱਕੇ ਤੌਰ ਵਿਵਬਰਤ ਕਰਦਿਆਂ ਨਸ਼ਿਆਂ ਨੂੰ ਬੱਜਰ ਕੁਰਹਿਤ ਵਿਚ ਸ਼ਾਮਲ ਕੀਤਾ। ਮੈਡੀਕਲ ਖੋਜ ਦਸਦੀ ਹੈ ਕਿ ਸ਼ਰਾਬ, ਤੰਬਾਕੂ ਨਾਲੋਂ ਚਾਰ ਗੁਣਾ ਵਧੇਰੇ ਸਰੀਰ ਲਈ ਹਾਨੀਕਾਰਕ ਹੈ ਅਤੇ ਅਨੇਕਾਂ ਰੋਗ ਪੈਦਾ ਕਰਦੀ ਹੈ। ਸਾਡੇ ਧਾਰਮਿਕ, ਸਮਾਜਿਕ, ਪੰਥਕ ਅਤੇ ਰਾਜਨੀਤਕ ਆਗੂ ਸ਼ਰਾਬ ਅਤੇ ਹੋਬ ਨਸ਼ਿਆਂ ਦੀ ਵਰਤੋਂ ਵਿਰੁੱਧ ਆਵਾਜ਼ ਨਹੀ ਉਠਾਂਦੇ ਤਾਂ ਉਹ ਗੁਰੂ ਦੇ ਦੇਣਦਾਰ ਹਨ।

ਅੱਜ ਸ਼ਰਾਬ ਅਤੇ ਹੋਰ ਨਸ਼ਿਆਂ ਦੀ ਵਰਤੋਂ ਕਾਰਨ ਪੰਜਾਬ ਬਰਬਾਦੀ ਦੀ ਰਸਾਤਲ ਵਿਚ ਜਾ ਰਿਹਾ ਹੈ। ਇਸ ਦਾ ਜ਼ੁਮੇਵਾਰ ਕੌਣ ਹੈ? ਇਹ ਬਹੁਤ ਹੀ ਗੰਭੀਰ ਵਿਸ਼ਾ ਹੈ ਜੋ ਸਾਡੇ ਸਭ ਦਾ ਧਿਆਨ ਮੰਗਦਾ ਹੈ। ਗੁਰੂ ਦਾ ਖਾਲਸਾ ਨਸ਼ਿਆਂ ਤੋਂ ਦੂਰ ਰਹਿਕੇ ਹੀ ਗੁਰੂ ਦਾ ਪਿਆਰ ਲੈ ਸਕਦਾ ਹੈ ਤੇ ਗੁਰੂ ਦਾ ਸੰਦੇਸ਼ ਜਗਤ ਨੂੰ ਦੇ ਸਕਦਾ ਹੈ।

5. ਆਪੇ ਗੁਰ ਚੇਲਾ: 'ਆਪੇ ਗੁਰ ਚੇਲਾ' ਦੀ ਉਦਾਹਣ ਧਰਮਾਂ ਦੇ ਇਤਿਹਾਸ ਦੀ ਪਹਿਲੀ ਉਦਾਹਰਣ ਹੈ। ਧਾਰਮਿਕ ਖੇਤਰਾਂ ਵਿਚ ਗੁਰੂ ਗੂਰੂ ਹੀ ਹੁੰਦਾ ਹੈ ਤੇ ਖੇਲਾ ਖੇਲਾ ਹੀ ਰਹਿੰਦਾ ਹੈ। ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਤੇ ਉਨ੍ਹਾਂ ਨੂੰ ਗੁਰੂ ਰੂਪ ਸਮਝ ਕੇ ਉਨ੍ਹਾਂ ਤੋਂ ਆਪ ਅੰਮ੍ਰਿਤ ਛੱਕ ਕੇ ਲੋਕ-ਤੰਤਰ ਪ੍ਰਣਾਲੀ ਦੀ ਨੀਂਹ ਰਖੀ। 17●8 ਈ. ਵਿਚ ਗੁਰੂ ਗ੍ਰੰਥ ਅਤੇ ਗੁਰੂ ਪੰਥ ਨੂੰ ਗੁਰਿਆਈ ਬਖਸ਼ ਕੇ ਇਸ ਦੀ ਪ੍ਰੋੜਤਾ ਕੀਤੀ ਤੇ ਖਾਲਸੇ ਨੂੰ ਸਦੀਵ ਕਾਲ ਲਈ ਪੰਥ ਦਾ ਵਾਰਸ ਬਣਾ ਦਿਤਾ। ਖਾਲਸਾ ਪੰਥ ਦੀ ਆਨ ਸ਼ਾਨ ਲਈ ਅਤੇ ਮਨੁੱਖਤਾ ਦੀ ਆਜ਼ਾਦੀ ਲਈ ਗੁਰੂ ਜੀ ਨੇ ਪਿਤਾ, ਮਾਤਾ, ਚਾਰ ਸਾਹਿਬਜ਼ਾਦੇ ਸਾਰਾ ਪਰਿਵਾਰ ਅਤੇ ਸਭ ਕੁਝ ਨਿਛਾਵਰ ਕਰ ਦਿਤਾ। ਐਸੀਆਂ ਲਾਸਾਨੀ ਕੁਰਬਾਨੀਆਂ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਤਾ ਦੀ ਹੋਣੀ ਬਦਲਣ ਲਈ ਕੀਤੀਆਂ। ਅਜ ਸੇਵਾ-ਸਿਮਰਨ ਵਿਚ ਜੁੜੇ, ਕਰਬਾਨੀਆਂ ਕਰਨ ਵਾਲੇ ਸੰਤ-ਸਿਪਾਹੀ ਹੀ ਖਾਲਸੇ ਦੇ ਮਿਸ਼ਨ ਨੂੰ ਸੰਸਾਰ ਵਿਚ ਲਿਜਾ ਕੇ ਮਨੁੱਖਤਾ ਦਾ ਕਲਿਆਣ ਕਰ ਸਕਦੇ ਹਨ। ਰਹਿਣੀ ਵਿਚ ਵਿਚਰਨ ਵਾਲੇ ਖਾਲਸੇ ਦੇ ਬਾਨੀ ਨੂੰ ਤਦ ਹੀ ਮਾਨਵਤਾ ਦਾ ਮਸੀਹਾ ਕਿਹਾ ਜਾ ਸਕਦਾ ਹੈ ।

ਵਾਹਿਗੁਰੂ ਜੀ ਕਾ ਖਾਲਸਾ।। ਵਾਹਿਗੁਰੂ ਜੀ ਕੀ ਫਤਹਿ ।।